# ਸਿੱਖ ਪੰਥ ਵਿੱਚ ਬ੍ਰਾਹਮਣ ਭਾਈਚਾਰੇ ਦਾ ਯੋਗਦਾਨ




ਭਾਈ ਗੰਗਾ ਰਾਮ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ
ਅਨਾਜ ਭੇਟ ਕਰਦੇ ਹੋਏ

ਮਹਿੰਦਰ ਸਿੰਘ ਰਾਹੀ

## ਮਹਿੰਦਰ ਸਿੰਘ ਰਾਹੀ ਜੀ ਦੀ ਕਿਤਾਬ 'ਸਿੱਖ ਪੰਥ ਵਿਚ ਬ੍ਰਾਹਮਣ ਭਾਈਚਾਰੇ ਦਾ ਯੋਗਦਾਨ' ਤੇ ਮਾਲਵਾ ਸਾਹਿਤ ਸਭਾ ਬਰਨਾਲਾ ਵੱਲੋਂ ਕਰਵਾਈ ਗਈ ਗੋਸ਼ਟੀ ਵਿਚ 14 ਅਪ੍ਰੈਲ 2024 ਨੂੰ ਬਰਨਾਲਾ ਵਿਖੇ ਪੜ੍ਹਿਆ ਪੇਪਰ

ਮਾਣਯੋਗ ਹਾਜ਼ਰੀਨ ਸਾਹਿਤਕਾਰ ਸਾਹਿਬਾਨ ਜੀਓ,
**ਸਾਰਿਆਂ ਨੂੰ ਅਦਬ ਭਰੀ ਸਤਿ ਸ੍ਰੀ ਅਕਾਲ।**
ਜਿਵੇਂ ਕਿ ਆਪਾਂ ਸਾਰੇ ਜਾਣਦੇ ਹਾਂ ਕਿ ਅੱਜ ਅਸੀਂ ਸ. ਮਹਿੰਦਰ ਸਿੰਘ ਰਾਹੀ ਜੀ ਦੀ ਕਿਤਾਬ ਸਿੱਖ 'ਪੰਥ ਵਿਚ ਬ੍ਰਾਹਮਣ ਭਾਈਚਾਰੇ ਦਾ ਯੋਗਦਾਨ' ਤੇ ਮਾਲਵਾ ਸਾਹਿਤ ਸਭਾ ਬਰਨਾਲਾ ਵੱਲੋਂ ਰੱਖੀ ਗੋਸ਼ਟੀ ਦੇ ਸਬੰਧ ਵਿਚ ਹਾਜ਼ਰੀ ਭਰ ਰਹੇ ਹਾਂ। ਕਿਉਂਕਿ ਇਹ ਕਿਤਾਬ ਸਿੱਖ ਧਰਮ ਨਾਲ ਸਬੰਧਿਤ ਹੈ ਇਸ ਲਈ ਮੈਂ 'ਸਿੱਖ ਦਰਸ਼ਨ' ਦੀ ਰੌਸ਼ਨੀ ਵਿਚ ਇਸ ਕਿਤਾਬ ਦੇ ਵਿਸ਼ਾ-ਵਸਤੂ ਨਾਲ ਸਬੰਧਿਤ ਆਪਣੇ ਵਿਚਾਰ ਰੱਖ ਰਿਹਾ ਹਾਂ।
ਸ. ਮਹਿੰਦਰ ਸਿੰਘ ਰਾਹੀ ਜੀ ਮੇਰੇ ਲਈ ਸਤਿਕਾਰਤ ਹਨ ਮੇਰੇ ਬੋਲਣ ਦਾ ਸਬੰਧ ਕਿਤਾਬ ਨਾਲ ਹੈ।
ਇਸ ਵਿਸ਼ੇ ਤੇ ਥੋੜ੍ਹੇ ਸਮੇਂ ਵਿਚ ਹੀ ਤਿੰਨ ਕਿਤਾਬਾਂ ਛਪਕੇ ਸਾਡੇ ਸਾਹਮਣੇ ਆਈਆਂ ਹਨ। ਸਭ ਤੋਂ ਪਹਿਲਾਂ ਅੱਜ-ਕੱਲ੍ਹ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਦੀ ਕਿਤਾਬ ਆਈ ਜਿਸ ਦਾ ਨਾਮ ਹੈ ।
**ਬ੍ਰਾਹਮਣੁ ਭਲਾ ਆਖੀਐ**
ਇਕਬਾਲ ਸਿੰਘ ਲਾਲਪੁਰਾ ਅੱਜ-ਕੱਲ੍ਹ ਮੋਦੀ ਸਰਕਾਰ ਦੇ ਹਿੰਦੁਤਵੀ ਏਜੰਡੇ ਨੂੰ ਲਾਗੂ ਕਰਨ ਲਈ ਕਾਫੀ ਉਤਾਵਲੇ ਹਨ। ਹਾਲਾਂਕਿ 'ਕੌਮੀ ਘੱਟ ਗਿਣਤੀ ਕਮਿਸ਼ਨ' ਦਾ ਕੰਮ ਹੁੰਦਾ ਹੈ ਕਿ ਉਹ ਦੇਸ਼ ਦੀਆਂ ਘੱਟ ਗਿਣਤੀ ਕੌਮਾਂ ਨੂੰ ਆ ਰਹੀਆਂ ਮੁਸ਼ਕਲਾਂ ਦੇ ਹੱਲ ਲਈ ਸਰਕਾਰ ਨਾਲ ਤਾਲਮੇਲ ਬਣਾਕੇ ਉਨ੍ਹਾਂ ਦਾ ਹੱਲ ਕਰੇ ਪਰ ਇਸ ਦੇ ਉਲਟ ਅੱਜ ਕੱਲ੍ਹ ਉਹ ਵਾਰ-ਵਾਰ ਇਹ ਆਖ ਰਹੇ ਹਨ ਕਿ ਦੇਸ਼ ਵਿਚ ਘੱਟ ਗਿਣਤੀ ਕੌਮਾਂ ਪੂਰੀ ਤਰਾਂ ਸੁਰੱਖਿਅਤ ਹਨ। ਉਨ੍ਹਾਂ ਦੇ ਇਸ ਬਿਆਨ ਤੋਂ ਕਾਫੀ ਕੁੱਝ ਸਮਝ ਆ ਸਕਦਾ ਹੈ।

ਕੋਈ ਖ਼ਾਸ ਮਕਸਦ ਲਈ ਲੇਖਕ ਸ਼ਬਦਾਂ ਦੀ ਹੇਰਾਫੇਰੀ ਨਾਲ ਕਿਵੇਂ ਕਰਦੇ ਹਨ ਇਹ ਵੀ ਇਕਬਾਲ ਸਿੰਘ ਲਾਲਪੁਰਾ ਦੀ ਇਸ ਕਿਤਾਬ ਤੋਂ ਦੇਖਿਆ ਜਾ ਸਕਦਾ ਹੈ। ਇਹ ਸ਼ਬਦ ਗੁਰੂ ਅਮਰਦਾਸ ਜੀ ਦਾ ਹੈ । ਪੂਰੀ ਤੁਕ ਹੈ **'ਸੋ ਬ੍ਰਾਹਮਣੁ ਭਲਾ ਆਖੀਐ ਜਿ ਬੁਝੈ ਬ੍ਰਹਮੁ ਬੀਚਾਰੁ ।।** ਭਾਵ ਕਿ ਕੇਵਲ ਉਸ ਨੂੰ ਹੀ ਸ੍ਰੇਸ਼ਟ ਬ੍ਰਹਮਣ ਕਿਹਾ ਜਾ ਸਕਦਾ ਹੈ, ਜੋ ਪ੍ਰਮਾਤਮਾ ਦੇ ਸਿਮਰਨ ਨੂੰ ਅਨੁਭਵ ਕਰਦਾ ਹੈ। ਲੇਖਕ ਨੇ ਕੀ ਕੀਤਾ ਅੱਗੇ ਤੋਂ 'ਸੋ' ਕੱਟ ਦਿੱਤਾ ਅਤੇ ਪਿੱਛੇ ਤੋਂ 'ਜਿ ਬੁਝੈ ਬ੍ਰਹਮੁ ਬੀਚਾਰੁ' ਹੁਣ ਇਸ ਤੁਕ ਦੇ ਅਰਥ ਹੀ ਬਦਲ ਗਏ। ਹੁਣ ਇਸ ਦਾ ਮਤਲਬ ਬਣ ਗਿਆ ਕਿ ਬ੍ਰਾਹਮਣ ਨੂੰ ਭਲਾ ਹੀ ਆਖਿਆ ਜਾ ਸਕਦਾ ਹੈ।
ਥੋੜ੍ਹਾ ਜਿਹਾ ਵਿਸ਼ੇ ਤੋਂ ਹਟਕੇ ਮੈਂ ਤੁਹਾਨੂੰ ਇਸ ਤਰਾਂ ਦੀ ਇਕ ਹੋਰ ਮਸਾਲ ਦਿੰਦਾ ਹਾਂ। ਖੇਤੀ ਵਿਰਾਸਤ ਮਿਸ਼ਨ ਜੈਤੋ ਵਾਲੇ ਓਮੇਂਦਰ ਦੱਤ ਜਿਹੜੇ ਕਿ ਇਸ ਸੰਸਥਾ ਦੇ ਕਾਰਜਕਾਰੀ ਨਿਰਦੇਸ਼ਕ ਹਨ ਉਹ ਇਕ ਰਸਾਲਾ ਛਾਪਦੇ ਹਨ ਜਿਸ ਦਾ ਨਾਮ ਹੈ 'ਬਲਿਹਾਰੀ ਕੁਦਰਤ'।
ਗੁਰੂ ਨਾਨਕ ਸਾਹਿਬ ਜੀ ਦਾ ਇਹ ਸ਼ਬਦ ਆਪਾਂ ਸਾਰੇ ਪੜ੍ਹਦੇ-ਸੁਣਦੇ ਹਾਂ , ਪੂਰੀ ਤੁਕ ਹੈ।
**ਬਲਿਹਾਰੀ ਕੁਦਰਤਿ ਵਸਿਆ।। ਤੇਰਾ ਅੰਤੁ ਨ ਜਾਈ ਲਖਿਆ।।**
ਇਸ ਦਾ ਮਤਲਬ ਹੈ ਕਿ ਹੇ ਕੁਦਰਤ ਵਿਚ ਵਸੇ ਹੋਏ ਵਾਹਿਗੁਰੂ ! ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ। ਮਿਸ਼ਨ ਵਾਲਿਆਂ ਨੇ ਇਸ ਦੇ ਪਿਛਲਾ ਸ਼ਬਦ ਕੱਟ ਦਿੱਤਾ 'ਵਸਿਆ' ਇਹ ਰਹਿ ਗਿਆ 'ਬਲਿਹਾਰੀ ਕੁਦਰਤ' ਹੁਣ ਇਸ ਦਾ ਮਤਲਬ ਬਣਦਾ ਹੈ ਕਿ ਕੁਦਰਤ ਹੀ ਵੱਡੀ ਹੈ ਉਸ ਵਿਚ ਵਸਦਾ ਪ੍ਰਮਾਤਮਾ ਨਹੀ। ਇਸ ਤਰਾਂ ਇਸ ਦਾ ਅਰਥ ਹੀ ਬਦਲ ਗਿਆ।
ਇਸੇ ਵਿਸ਼ੇ ਤੇ ਦੂਜੀ ਕਿਤਾਬ ਹੈ **'ਸਿੱਖ ਇਤਿਹਾਸ ਵਿਚ ਬ੍ਰਾਹਮਣ ਸਮਾਜ ਦਾ ਯੋਗਦਾਨ'** ਇਸ ਦੇ ਲੇਖਕ ਹਨ ਸੁਰਿੰਦਰ ਸਿੰਘ ਰਾਜਪੂਤ, ਇਹ ਕਿਤਾਬ ਕੇਂਦਰੀ ਪੰਜਾਬੀ ਲੇਖਕ ਸਭਾ ਸੇਖੋਂ ਦੇ ਪ੍ਰਧਾਨ ਪਵਨ ਹਰਚੰਦਪੁਰੀ ਵੱਲੋਂ ਸੰਪਾਦਿਤ ਕੀਤੀ ਹੋਈ ਹੈ। ਇਸ ਕਿਤਾਬ ਵਿਚ 31 ਲੇਖ ਹਨ ਜਿਨ੍ਹਾਂ ਦਾ ਵਿਸ਼ਾ-ਵਸਤੂ ਤਕਰੀਬਨ ਮਹਿੰਦਰ ਸਿੰਘ ਰਾਹੀ ਜੀ ਦੀ ਕਿਤਾਬ ਵਾਲਾ ਹੀ ਹੈ।
ਅਤੇ ਤੀਜੀ ਕਿਤਾਬ ਮਹਿੰਦਰ ਸਿੰਘ ਰਾਹੀ ਜੀ ਵਾਲੀ ਹੈ ਜਿਸ ਤੇ ਹੁਣ ਗੱਲ ਹੋ ਰਹੀ ਹੈ।
ਇਨ੍ਹਾਂ ਤਿੰਨੇ ਕਿਤਾਬਾਂ ਦਾ ਮੰਤਵ ਇਕੋ ਜਿਹਾ ਹੀ ਹੈ।
ਹੁਣ ਆਪਾਂ ਹਥਲੀ ਕਿਤਾਬ ਤੇ ਗੱਲ ਕਰਨ ਲੱਗੇ ਹਾਂ।
ਆਪਾਂ ਸਭ ਨੇ ਭਾਈ ਮੰਝ ਜੀ ਦੀ ਇਕ ਇਤਿਹਾਸ ਸਾਖੀ ਸੁਣੀ ਹੈ ।
ਭਾਈ ਮੰਝ ਸਿੱਖਾਂ ਦੇ ਪੰਜਵੇਂ ਸਤਿਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਨਿੰਨ ਸਿੱਖ ਹੋਏ ਹਨ। ਉਨ੍ਹਾਂ ਦਾ ਅਸਲ ਨਾਮ ਤੀਰਥਾ ਸੀ ਇਨ੍ਹਾਂ ਦੇ ਘਰ ਸਖੀ ਸਰਵਰ ਦਾ ਪੀਰਖ਼ਾਨਾ ਵੀ ਸੀ। ਤੀਰਥਾ ਹਰ ਸਾਲ ਨਿਗਾਹੇ ਸਰਵਰ ਪੀਰ



ਯਾਤਰਾ ਜਾਇਆ ਕਰਦਾ ਸੀ। ਇੱਕ ਦਿਨ ਤੀਰਥਾ ਗੁਰੂ ਜੀ ਦੇ ਦਰਬਾਰ ਪੁੱਜਿਆ ਉਸ ਨੂੰ ਗੁਰੂ ਜੀ ਦੇ ਦਰਬਾਰ ਵਿਚ ਚੱਲ ਰਹੇ ਲੰਗਰ ਅਤੇ ਗੁਰਬਾਣੀ ਦੇ ਸ਼ਬਦਾਂ ਨੇ ਮੋਹ ਲਿਆ। ਉਸ ਦੇ ਮਨ ਨੂੰ ਸਾਂਤੀ ਮਿਲੀ ਤਾਂ ਉਨ੍ਹਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੈਨੂੰ ਵੀ ਸਿੱਖੀ ਦੀ ਦਾਤ ਬਖ਼ਸ਼ੋ ! ਸਤਿਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ "ਪੁਰਖਾ! ਸਿੱਖੀ ਤੇ ਸਿੱਖੀ ਨਹੀਂ ਟਿਕਦੀ"। ਭਾਵ ਪਹਿਲਾਂ ਉਨ੍ਹਾਂ ਗੀਤਾਂ ਦਾ ਤਿਆਗ ਕਰ ਜੋ ਸਿੱਖ ਮੱਤ ਦੇ ਉਲਟ ਹਨ ਤੂੰ ਤਾਂ ਸਿੱਖੀ ਨਿਭਾ ਸਕੇਂਗਾ। ਭਾਈ ਮੰਝ ਨੇ ਅਜਿਹਾ ਹੀ ਕੀਤਾ।

ਭਾਈ ਮੰਝ ਨੇ ਤਾਂ ਸਭ ਕੁੱਝ ਛੱਡਕੇ 'ਸਿੱਖੀ ਤੇ ਸਿੱਖੀ ਨਹੀਂ ਟਿਕਾਉਣ' ਦਾ ਯਤਨ ਨਾ ਕੀਤਾ ਪਰ ਹੁਣ ਇਨ੍ਹਾਂ ਕਿਤਾਬਾਂ ਰਾਹੀਂ ਸਿੱਖੀ ਤੇ ਸਿੱਖੀ ਟਿਕਾਉਣ ਦਾ ਯਤਨ ਜ਼ਰੂਰ ਕੀਤਾ ਜਾ ਗਿਆ ਹੈ।

ਜੇ ਆਪਾਂ ਇਸ ਕਿਤਾਬ ਦੇ ਨਾਮ ਦੀ ਹੀ ਗੱਲ ਕਰੀਏ ਤਾਂ ਇਹ ਨਾਮ ਹੀ ਸਹੀਂ ਨਹੀਂ। ਇਸ ਵਿਚ 'ਸਿੱਖ ਪੰਥ' ਵਿਚ ਬ੍ਰਾਹਮਣ ਭਾਈਚਾਰੇ ਦੇ ਯੋਗਦਾਨ ਨੂੰ ਬਾਅਦ ਵਿਚ ਵਿਚਾਰਦੇ ਹਾਂ ਪਹਿਲਾਂ 'ਪੰਥ' ਸ਼ਬਦ ਦੀ ਵਿਆਖਿਆ ਕਰ ਲਈਏ ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਮਾਰਗ ਜਾਂ ਰਾਹ। ਇਸ ਸ਼ਬਦ ਨੂੰ ਧਰਮ ਜਾਂ ਕੌਮੀਅਤ ਦੇ ਅਰਥਾਂ ਵਿਚ ਕਦੇ ਨਹੀਂ ਵਰਤਿਆ ਜਾਂਦਾ। ਭਾਈ ਗੁਰਦਾਸ ਜੀ ਨੇ ਵੀ ਇਹ ਸ਼ਬਦ 'ਰਾਹ' ਦੇ ਅਰਥ ਵਿਚ ਵਰਤਿਆ ਹੈ।

*ਮਾਰਿਆ ਸਿੱਕਾ ਜਗਤ ਵਿਚ*
*ਨਾਨਕ ਨਿਰਮਲ ਪੰਥ ਚਲਾਯਾ।।*

ਭਾਵ ਕਿ ਗੁਰੂ ਨਾਨਕ ਸਾਹਿਬ ਜੀ ਨੇ ਇਕ ਵੱਖਰਾ 'ਰਾਹ' ਚਲਾ ਦਿੱਤਾ ਜਿਹੜਾ ਪ੍ਰਚੱਲਿਤ ਹਿੰਦੂ ਅਤੇ ਮੁਸਲਮਾਨ ਧਰਮਾਂ ਤੋਂ ਵੱਖਰਾ ਹੈ।

ਇਸੇ ਤਰਾਂ ਰਤਨ ਸਿੰਘ ਭੰਗੂ ਜੀ ਵਾਲੇ ਪੰਥ ਪ੍ਰਕਾਸ਼ ਵਿਚ ਵੀ 'ਪੰਥ' ਸ਼ਬਦ ਦਾ ਜ਼ਿਕਰ 'ਰਾਹ' ਦੇ ਪਰਿਪੇਖ ਵਿਚ ਹੀ ਆਇਆ ਹੈ।

ਪੁਨ ਹਿੰਦੂ ਤੁਰਕਨ ਤੇ ਨਯਾਰਾ,
ਰਚੋਂ ਪੰਥ ਯਹ ਬਲੀ ਅਪਾਰਾ, (ਪੰਥ ਪ੍ਰਕਾਸ਼)

ਲੇਖਕ ਨੇ ਇਸੇ ਕਿਤਾਬ ਦੇ ਪੰਨਾ 51 ਤੇ ਕੀਰਤ ਭੱਟ ਜੀ ਦੀ ਬਾਣੀ ਦਰਜ ਕੀਤੀ ਹੈ ਜਿਸ ਵਿਚ ਸ਼ਬਦ ਹੈ

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ, ਤਿਹ ਮਿਲੰਤ ਜਮ ਤ੍ਰਾਸ ਮਿਟਾਈ ।।**

ਲੇਖਕ ਨੇ ਇਸ ਦਾ ਅਰਥ ਵੀ ਰਾਹ ਜਾਂ ਮਾਰਗ ਹੀ ਕੀਤਾ ਹੈ।

ਜਦੋਂ ਅਸੀਂ ਸਿੱਖ ਕੌਮ ਜਾਂ ਸਿੱਖ ਧਰਮ ਦੀ ਥਾਂ 'ਪੰਥ ਸ਼ਬਦ' ਵਰਤਦੇ ਹਾਂ ਤਾਂ ਅਸੀਂ ਸਿੱਖ ਧਰਮ ਦੀ ਕੌਮੀਅਤ ਨੂੰ ਧੁੰਦਲਾ ਕਰ ਰਹੇ ਹੁੰਦੇ ਹਾਂ। ਪੰਥ ਕਿਸੇ ਧਰਮ ਦੀ ਸ਼ਾਖਾ ਹੁੰਦੀ ਹੈ ਪਰ ਸੰਪੂਰਨ ਧਰਮ ਨਹੀਂ ਹੁੰਦਾ। ਜਿਵੇਂ ਸਿੱਖ ਕੌਮ ਵਿਚ ਬੁੱਢਾ ਦਲ, ਨਾਨਕਸਰੀਏ, ਨਿਰਮਲੇ, ਉਦਾਸੀ, ਨਿਰਕਾਰੀਏ ਆਦਿ ਸ਼ਾਖਾਵਾਂ ਸਿੱਖ ਧਰਮ ਅੰਦਰ ਪੰਥ ਹਨ ਪਰ ਇਨ੍ਹਾਂ ਦਾ ਮੁੱਢ ਇਕ ਸਿੱਖ ਧਰਮ ਹੈ ਜਾਂ ਕੌਮ ਹੈ। ਇਸ ਲਈ ਸਮੁੱਚੀ ਕੌਮ ਨੂੰ ਪੰਥ ਕਹਿਣਾ ਉਸ ਦੀ ਕੌਮੀਅਤ ਨੂੰ ਧੁੰਦਲਾ ਕਰਨਾ ਹੈ।

ਜਿਸ ਤਰਾਂ ਸਿੱਖਾਂ ਵਿਚ ਕੌਮ ਜਾਂ ਧਰਮ ਦੀ ਥਾਂ ਤੇ 'ਪੰਥ' ਸ਼ਬਦ ਪ੍ਰਚੱਲਿਤ ਕੀਤਾ ਗਿਆ ਹੈ ਉਸੇ ਤਰਾਂ ਸਮਾਜ ਵਿਚ ਬਹੁਤ ਸਾਰੇ ਅਜਿਹੇ ਸ਼ਬਦ ਪ੍ਰਚੱਲਿਤ ਕਰ ਦਿੱਤੇ ਜਾਂਦੇ ਨੇ ਜਿਨ੍ਹਾਂ ਬਾਰੇ ਆਪਾਂ ਅਕਸਰ ਜ਼ਿਆਦਾ ਗੰਭੀਰ ਨਹੀਂ ਹੁੰਦੇ। ਮਸਾਲ ਤੇ ਤੌਰ ਤੇ ਕਹਿ ਦਿੱਤਾ ਜਾਂਦਾ ਹੈ ਕਿ ਗੁਰੂਆਂ ਨੇ 'ਗਊ-ਗਰੀਬ' ਦੀ ਰੱਖਿਆ ਲਈ ਵੱਡੀਆਂ ਕੁਰਬਾਨੀਆਂ ਦਿੱਤੀਆਂ। ਗਰੀਬ ਤਾਂ ਚਲੋ ਮੰਨ ਲਿਆ ਪਰ ਇਸ ਵਿਚ ਗਊ ਸ਼ਬਦ ਕਿਸੇ ਵੀ ਤਰਾਂ ਉਚਿੱਤ ਨਹੀਂ। ਇਸ ਤਰਾਂ ਹੋਣ ਵੀ ਸ਼ਬਦ ਨੇ ਜਿਵੇਂ **ਪੰਜਾਬ, ਪੰਜਾਬੀ, ਪੰਜਾਬੀਅਤ**; ਇਸ ਵਿਚ 'ਪੰਜਾਬੀਅਤ' ਸ਼ਬਦ ਤੇ ਵਿਸ਼ੇਸ਼ ਚਰਚਾ ਦੀ ਲੋੜ ਹੈ। ਇਸੇ ਤਰਾਂ ਕਿਸਾਨ ਯੂਨੀਅਨਾਂ **'ਕਿਸਾਨ-ਮਜਦੂਰ ਏਕਤਾ'** ਸ਼ਬਦ ਵਰਤਦੀਆਂ ਹਨ, ਆਖਣ-ਸੁਣਨ ਨੂੰ ਤਾਂ ਇਹ ਮਾੜਾ ਸ਼ਬਦ ਨਹੀਂ, ਲਗਦਾ ਹੈ ਕਿ ਏਕਤਾ ਦੀ ਗੱਲ ਹੀ ਹੈ ਪਰ ਇਹ ਸ਼ਬਦ ਪਿੱਛੇ ਭਾਵਨਾ ਵੱਖਰੀ ਹੈ। **ਸ਼ਰਾਬੀ-ਕਬਾਬੀ** ਸ਼ਬਦ ਵੀ ਇਸੇ ਤਰਾਂ ਹੈ, ਸ਼ਰਾਬੀ ਹੋਣਾ ਜ਼ਰੂਰ ਮਾੜਾ ਹੈ ਪਰ ਕਬਾਬ ਤਾਂ ਅੱਸੀ ਫ਼ੀਸਦੀ ਦੁਨੀਆ ਵਰਤਦੀ ਹੈ। ਸੋ ਸ਼ਬਦਾਂ ਦੀ ਚੋਣ ਵੱਡੀ ਮਹੱਤਵ ਰਖਦੀ ਹੈ। ਕਿਤਾਬ ਦੇ ਅੰਦਰ ਰਾਹੀ ਸਾਹਿਬ ਨੇ ਅਨੇਕਾਂ ਥਾਂ 'ਸਿੱਖ ਧਰਮ' ਅਤੇ 'ਸਿੱਖ ਕੌਮ' ਸ਼ਬਦ ਵੀ ਵਰਤਿਆ ਹੈ। ਸੋ ਖ਼ਾਸਕਰ ਸਿੱਖ ਲੇਖਕਾਂ ਨੂੰ ਚਾਹੀਦਾ ਹੈ ਕਿ ਉਹ ਧਰਮ, ਕੌਮ ਅਤੇ ਪੰਥ ਵਿਚਲੇ ਫ਼ਰਕ ਨੂੰ ਸਮਝਣ।

ਹੁਣ ਆਪਾਂ ਇਸ ਗੱਲ ਤੇ ਆਉਂਦੇ ਹਾਂ ਕਿ ਕੀ ਸਿੱਖ ਕੌਮ ਵਿਚ ਇਸ ਬ੍ਰਾਹਮਣ ਭਾਈਚਾਰੇ ਦਾ ਯੋਗਦਾਨ ਹੈ ਜਿਸ ਦਾ ਕਿਤਾਬ ਵਿਚ ਜ਼ਿਕਰ ਹੈ ?

ਪੰਜਾਬੀ ਦਾ ਅਖਾਣ ਹੈ 'ਜਿਸ ਦਾ ਰਾਜ ਉਸੇ ਦਾ ਤੇਜ' ਹੁਣ ਕਿਉਂਕਿ ਰਾਜ ਅਜਿਹੀ ਧਿਰ ਦਾ ਹੈ ਜਿਸ ਦਾ ਰਾਜਸੀ ਟੀਚਾ 'ਹਿੰਦੂ ਰਾਸ਼ਟਰ' ਹੈ। ਇਸ ਲਈ ਅਜਿਹੀ ਹਵਾ ਵਗ ਰਹੀ ਹੈ ਕਿ ਦੂਜੇ ਧਰਮਾਂ ਨੂੰ ਅਜਿਹਾ ਬਣਾ ਦਿਓ ਜਿਵੇਂ ਤਮਾਸ਼ਾ ਦਿਖਾਉਣ ਆਇਆ ਮਦਾਰੀ ਸੱਥ ਵਿਚ ਚਾਦਰ ਵਿਛਾਕੇ ਸਾਰਿਆਂ ਤੋਂ ਮੁੱਠੀ-ਮੁੱਠੀ ਆਟਾ ਪਵਾ ਲੈਂਦਾ ਹੈ ਕਿ ਭਾਈ ਆਪਣਾ-ਆਪਣਾ ਯੋਗਦਾਨ ਪਾਓ। ਇਸੇ ਤਰਾਂ ਸਿੱਖੀ ਵਿਚ ਸਾਰਿਆਂ ਧਰਮਾ ਦਾ





ਯੋਗਦਾਨ ਹੋ ਗਿਆ, ਆਟਾ ਪਵਾਇਆ ਖੇਡਾ ਖ਼ਤਮ।

ਸ. ਕਰਮ ਸਿੰਘ ਭੰਡਾਰੀ ਜੀ ਨੇ ਵੀ ਕਿਤਾਬ ਸੰਪਾਦਨ ਕੀਤੀ ਹੈ 'ਰਾਮਗੜ੍ਹੀਆ ਵੰਸ਼ ਦੇ ਹੀਰੇ'। ਮੈਨੂੰ ਪਤਾ ਲੱਗਿਆ ਹੈ ਕਿ ਰਾਹੀ ਸਾਹਿਬ ਹੁਣ 'ਸਿੱਖੀ ਵਿਚ ਮੁਸਲਮਾਨਾਂ ਦਾ ਯੋਗਦਾਨ' ਤੇ ਕਿਤਾਬ ਵੀ ਲਿਖ ਰਹੇ ਹਨ। ਇਹ ਕਿਤਾਬ ਵਿਚ ਬ੍ਰਾਹਮਣ ਭਾਈਚਾਰੇ ਦਾ ਯੋਗਦਾਨ ਹੋ ਗਿਆ। ਕੱਲ੍ਹ ਨੂੰ ਮੈਂ ਜੱਟ ਭਾਈਚਾਰੇ ਦਾ ਯੋਗਦਾਨ ਕਿਤਾਬ ਲਿਖ ਸਕਦਾ ਹਾਂ 'ਸਿੱਖੀ ਵਿਚ ਜੱਟਾਂ ਦਾ ਯੋਗਦਾਨ', ਕੋਈ ਹੋਰ ਸਿੱਖੀ ਵਿਚ ਮਜ਼੍ਹਬੀ ਭਾਈਚਾਰੇ ਦਾ ਯੋਗਦਾਨ ਲਿਖੂਗਾ, ਇਸ ਤਰਾਂ ਤਾਂ ਲੱਗੇਗਾ ਜਿਵੇਂ 'ਸਿੱਖ ਧਰਮ ਜਾਤਾਂ-ਪਾਤਾਂ' ਦਾ ਸਮੂਹ ਹੋਵੇ। ਹੈ ਨਾ ਕਮਾਲ ! ਜਿਹੜਾ ਧਰਮ ਜਾਤ-ਪਾਤ ਨੂੰ ਮਾਨਤਾ ਹੀ ਨਹੀਂ ਦਿੰਦਾ ਅਸੀਂ ਉਸ ਦੀ ਮਾਨਤਾ ਹੀ ਜਾਤਾਂ ਦੇ ਆਧਾਰਿਤ ਕਰਨ ਲੱਗੇ ਹਾਂ ; ਸਿੱਖੀ ਫਿਰ ਕਿੱਥੇ ਰਹਿ ਗਈ ?

ਜੇ ਕਿਤਾਬਾਂ ਇਸੇ ਤਰਾਂ ਆਉਂਦੀਆਂ ਰਹੀਆਂ ਤਾਂ ਇਨ੍ਹਾਂ ਕਿਤਾਬਾਂ ਦੇ ਰੀਐਕਸ਼ਨ ਵਿਚ ਇਹ ਕਿਤਾਬ ਦੀ ਲਿਖੀ ਜਾ ਸਕਦੀ ਹੈ ਜਿਸ ਵਿਚ ਸਿੱਖ ਕੌਮ ਨੂੰ ਢਾਹ ਲਾਉਣ ਵਿਚ 'ਹਿੰਦੂਆਂ ਦਾ ਯੋਗਦਾਨ' ਦੀਆਂ ਕਹਾਣੀਆਂ ਹੋਣ।

ਇਸ ਤਰਾਂ ਪਹਿਲਾਂ ਵੀ ਹੋਇਆ ਹੈ, 1899 ਵਿੱਚ ਲਾਲਾ ਠਾਕਰ ਦਾਸ ਅਤੇ ਭਾਈ ਨਾਰਾਇਣ ਸਿੰਘ ਨੇ 'ਸਿੱਖ ਹਿੰਦੂ ਹੈਨ' ਕਿਤਾਬ ਲਿਖੀ ਸੀ ਉਸ ਦੇ ਰੀਐਕਸ਼ਨ ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ 'ਹਮ ਹਿੰਦੂ ਨਹੀਂ' ਕਿਤਾਬ ਲਿਖੀ ਸੀ। ਬੜਾ ਰੌਲਾ ਮੱਚਿਆ ਕਿ ਇਸ ਕਿਤਾਬ ਨੇ ਹਿੰਦੂਆਂ ਦੀਆਂ ਭਾਵਨਾਵਾਂ ਨੂੰ ਹਾਰਟ ਕੀਤਾ ਹੈ। ਉਸ ਸਮੇਂ ਜੇ ਭਾਈ ਕਾਨ੍ਹ ਸਿੰਘ ਨਾਭਾ ਦੇ ਪੱਖ ਵਿਚ ਨਾਭਾ ਅਤੇ ਪਟਿਆਲਾ ਰਿਆਸਤਾਂ ਦੇ ਰਾਜੇ ਨਾ ਆਉਂਦੇ ਤਾਂ ਭਾਈ ਕਾਨ੍ਹ ਸਿੰਘ ਨਾਲ ਰੋਟੀ-ਬੇਟੀ ਦੀ ਸਾਂਝ ਖਤਮ ਕਰਨ ਦਾ ਹੁਕਮਨਾਮਾ ਆ ਸਕਦਾ ਸੀ। ਜਦਕਿ ਪਹਿਲ ਮਨੂੰਵਾਦੀਆਂ ਨੇ ਕੀਤੀ ਸੀ। ਭਾਈ ਕਾਨ੍ਹ ਸਿੰਘ ਨੇ ਤਾਂ ਉਸ ਦਾ ਜਵਾਬ ਹੀ ਦਿੱਤਾ ਸੀ।

ਜੇ ਇਸ ਕਿਤਾਬ ਵਾਂਗ ਲੇਖਕਾਂ ਨੇ ਸਬੰਧਿਤ ਜਾਤਾਂ ਦੇ ਘਰ ਵਿਚ ਜੰਮਣ ਨੂੰ ਹੀ ਮਾਨਤਾ ਦੇਣੀ ਹੈ ਤਾਂ ਅਜੋਕੇ ਸਮੇਂ ਦੀ ਇਕ ਮਸਾਲ ਦੇਣਾ ਚਾਹੁੰਦਾ ਹਾਂ। ਗੁਰਦਾਸਪੁਰ ਕੋਲ ਇਕ ਪਿੰਡ ਹੈ *ਤਲਵੰਡੀ ਵਿਰਕਾਂ*, ਇੱਥੋਂ ਦਾ ਇਕ ਬ੍ਰਾਹਮਣ ਪਰਿਵਾਰ ਅੰਮ੍ਰਿਤ ਛਕਕੇ ਸਿੰਘ ਸਜ ਗਿਆ ਸੀ। ਇਸ ਪਰਿਵਾਰ ਦਾ ਇਕ ਨੌਜਵਾਨ ਭਾਈ ਮੋਹਰ ਸਿੰਘ ਹੋਇਆ ਹੈ। ਹੁਣ ਵੀ ਇਸ ਨੂੰ ਪੰਡਤ ਮੋਹਰ ਸਿੰਘ ਨਾਮ ਨਾਲ ਜਾਣਿਆ ਜਾਂਦਾ ਹੈ। ਜਦੋਂ 1984 ਵਿਚ ਹਕੂਮਤ ਨੇ ਦਰਬਾਰ ਸਾਹਿਬ ਤੇ ਫ਼ੌਜੀ ਹਮਲਾ ਕੀਤਾ ਤਾਂ ਇਸ ਪਰਿਵਾਰ ਦੇ ਚਾਰ ਜੀਅ ਓਥੇ ਸ਼ਹੀਦ ਹੋ ਗਏ। ਮੋਹਰ ਸਿੰਘ ਤੋਂ ਇਲਾਵਾ ਇਸ ਦੀ ਪਤਨੀ ਬੀਬੀ ਪਰੀਤਮ ਕੌਰ, ਦੋ ਜਵਾਨ ਧੀਆਂ ਸਤਿਨਾਮ ਕੌਰ ਅਤੇ ਵਾਹਿਗੁਰੂ ਕੌਰ ਸ਼ਾਮਲ ਨੇ। ਤੁਸੀਂ ਉਹ ਕਹਾਣੀ ਸੁਣੀ ਹੋਵੇਗੀ ਕਿ ਬਾਬਾ ਦੀਪ ਸਿੰਘ ਸ਼ਹੀਦੀ ਸਥਾਨ ਵਾਲੇ ਗੇਟ ਤੇ ਆਪਣੇ ਸਰੀਰ ਨਾਲ ਬੰਬ ਬੰਨ੍ਹਕੇ ਟੈਂਕ ਤੋੜੇ ਸਨ ਇਹ ਭਾਈ ਮੋਹਰ ਸਿੰਘ ਦੀਆਂ ਹੀ ਕੁੜੀਆਂ ਸਨ। ਦਰਬਾਰ ਸਾਹਿਬ ਵਿਚ ਭੰਨੇ ਹੋਏ ਟੈਂਕ ਦੀ ਫ਼ੋਟੋ ਅੱਜ ਵੀ ਨੈੱਟ ਤੇ ਪਈ ਹੈ।

ਇਨਾ ਹੀ ਹੀ ਨਹੀਂ ਪੰਡਤ ਮੋਹਰ ਸਿੰਘ ਦੀ ਭੈਣ ਅੰਮ੍ਰਿਤਸਰ ਜ਼ਿਲ੍ਹੇ ਵਿਚ ਇਕ ਪਿੰਡ ਹੈ ਜਮਾਲਪੁਰ ਵਿਚ ਬ੍ਰਾਹਮਣ ਪੰਡਤ ਬਿਹਾਰੀ ਲਾਲ ਦੇ ਘਰ ਵਿਆਹੀ ਹੋਈ ਸੀ ਜਿਹੜਾ ਪਿੰਡ ਦਾ ਸਰਪੰਚ ਵੀ ਸੀ। ਇਸ ਦਾ ਇਕ ਮੁੰਡਾ ਸੀ ਜਿਸ ਦਾ ਨਾਮ ਸੀ ਵਿਸ਼ਨੂੰ ਦੇਵ, ਖਾੜਕੂਵਾਦ ਸਮੇਂ ਇਹ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ, ਇਸ ਨਾਮ ਹੋ ਗਿਆ ਭਾਈ ਬਖਸੀਸ ਸਿੰਘ। ਇਸ ਦਾ ਵੱਡਾ ਲੜਕਾ ਪ੍ਰੇਮ ਸਿੰਘ, ਛੋਟਾ ਲੜਕਾ ਸੁਰਿੰਦਰ ਸਿੰਘ ਬੱਬੂ ਇਹ ਵੀ ਉਸੇ ਸਮੇਂ ਦਰਬਾਰ ਸਾਹਿਬ ਵਿਚ ਭਾਰਤੀ ਫ਼ੌਜ ਨਾਲ ਟੱਕਰ ਲੈ ਕੇ ਸ਼ਹੀਦ ਹੋ ਗਏ। ਇਸੇ ਪਰਿਵਾਰ ਦੇ ਹੋਰ ਰਿਸ਼ਤੇਦਾਰਾਂ ਨੂੰ ਮਿਲਾਕੇ ਕਰੀਬ 15 ਬੰਦੇ ਸ਼ਹੀਦ ਹੋਏ ਹਨ। ਹੁਣ ਤੁਸੀਂ ਦੱਸੋ ਇਨ੍ਹਾਂ ਦੀ ਗਿਣਤੀ ਬ੍ਰਾਹਮਣਾ ਵਿਚ ਕਰਨੀ ਹੈ ਜਾਂ ਸਿੱਖਾਂ ਵਿਚ ? ਯਕੀਨਨ ਹੁਣ ਇਨ੍ਹਾਂ ਨੂੰ ਸਿੱਖ ਹੀ ਮੰਨਿਆ ਜਾਵੇਗਾ ਬੇਸ਼ੱਕ ਇਹ ਬ੍ਰਾਹਮਣ ਦੇ ਘਰਾਂ ਵਿਚ ਪੈਦਾ ਹੋਵੇ ਸੀ। ਜਿਵੇਂ ਰਾਹੀ ਸਾਬ੍ਹ ਵਾਲੀ ਕਿਤਾਬ ਵਿਚ ਬ੍ਰਾਹਮਣਾਂ ਘਰ ਜੰਮਿਆਂ ਨੂੰ ਬ੍ਰਾਹਮਣ ਹੀ ਰਹਿਣ ਦਿੱਤਾ ਗਿਆ ਹੈ, ਹੁਣ ਇਹ ਕਿਤਾਬ ਵੀ ਲਿਖੀ ਜਾਣੀ ਚਾਹੀਦੀ ਹੈ ਕਿ 'ਖਾਲਿਸਤਾਨ ਦੇ ਸ਼ੰਘਰਸ਼ ਵਿਚ ਬ੍ਰਾਹਮਣਾਂ ਦਾ ਯੋਗਦਾਨ'। ਅਜਿਹੀ ਇਕ ਰਿਪੋਰਟ 'ਇੰਡੀਆ ਟੂ ਡੇ' ਅਖ਼ਬਾਰ ਵਿਚ ਪੱਤਰਕਾਰ ਰਮੇਸ਼ ਵਿਨਾਇਕ ਦੀ 31 ਮਾਰਚ 1992 ਨੂੰ ਛਪੀ ਵੀ ਸੀ। ਜਿਸ ਵਿਚ ਪੁਲਸ ਨੇ ਮੰਨਿਆ ਸੀ ਕਿ ਹਿੰਦੂ ਪਰਿਵਾਰਾਂ ਦੇ ਦਰਜਨਾਂ ਨੌਜਵਾਨ ਖਾੜਕੂਆਂ ਵਿਚ ਸ਼ਾਮਲ ਹਨ। ਕੀ ਇਸ ਵਿਸ਼ੇ ਤੇ ਕਿਤਾਬ ਆਵੇਗੀ ਜਿਸ ਵਿਚ 'ਖਾਲਿਸਤਾਨ ਵਿਚ ਹਿੰਦੂਆਂ ਦਾ ਹਿੱਸਾ' ਦਾ ਮਾਣਮੱਤਾ ਯੋਗਦਾਨ ਦਰਸਾਇਆ ਹੋਵੇ ? ਜਦਕਿ ਸਾਨੂੰ ਸਭ ਨੂੰ ਪਤਾ ਹੈ ਕਿ ਉਹ ਹਿੰਦੂਆਂ ਘਰ ਜੰਮੇ ਜਰੂਰ ਸੀ ਪਰ ਸਿੱਖ ਧਰਮ ਨੂੰ ਅਪਣਾਅ ਚੁੱਕੇ ਸਨ, ਉਹ ਸਿੱਖ ਹੀ ਸਨ।

ਅਗਲੀ ਗੱਲ, ਕੀ ਕਿਸੇ ਨੇ ਅਜੇ ਤੱਕ ਕਿਤਾਬ ਲਿਖੀ ਹੈ ਭਾਰਤ ਵਿਚ ਮੁਸਲਮਾਨ ਸਲਤਨਤ ਸਥਾਪਿਤ ਕਰਨ ਵਿਚ ਹਿੰਦੂਆਂ ਦਾ ਯੋਗਦਾਨ ? ਜਦ ਕਿ ਅਨੇਕਾਂ ਹਿੰਦੂ ਰਾਜੇ ਜਿਨ੍ਹਾਂ ਦਾ ਰਾਜ ਦੂਜੇ ਹਿੰਦੂ ਰਾਜੇ ਖੋਹ ਲੈਂਦੇ ਸੀ ਉਹ ਅਫ਼ਗ਼ਾਨਿਸਤਾਨ ਵਿਚ ਮੁਸਲਮਾਨ ਹੁਕਮਰਾਨਾਂ ਕੋਲ ਮਦਦ ਮੰਗਣ ਚਲਿਆ ਜਾਂਦਾ ਸੀ। ਅਜਿਹੀਆਂ ਕਈ ਮਸਾਲਾਂ ਹਨ ਜਦੋਂ ਮੁਸਲਮਾਨਾਂ ਨੇ ਹਿੰਦੂ ਰਾਜਿਆਂ ਦੀ ਬੇਨਤੀ ਤੇ ਹੀ ਭਾਰਤ ਤੇ ਹਮਲੇ ਕੀਤੇ ਸਨ। ਰਾਜਾ ਬੀਰਬਲ, ਅਕਬਰ ਤੇ ਨੌਂ ਰਤਨਾਂ ਵਿਚੋਂ ਪ੍ਰਮੁੱਖ ਸੀ। ਇਸ ਨੂੰ ਹਾਜ਼ਰ ਜਵਾਬੀ ਵਾਲਾ ਸਮਝਕੇ ਅੱਜ ਵੀ ਹਿੰਦੂ ਲੋਕ ਉਸ ਨਾਲ ਕਹਾਣੀਆਂ ਜੋੜ ਰਹੇ ਹਨ। ਉਸ ਨੇ ਭਾਰਤ ਦੇ ਕਿਨੇ ਹੀ ਹਿੰਦੂ ਰਾਜਿਆਂ ਦੀਆਂ ਬਗ਼ਾਵਤਾਂ ਨੂੰ ਦਬਾਕੇ



ਜਲਾਲ-ਉਦ-ਦੀਨ ਅਕਬਰ ਦਾ ਰਾਜ ਕਾਇਮ ਰੱਖਣ ਵਿਚ ਮਦਦ ਕੀਤੀ । ਕੀ ਇਸ ਨੂੰ ਮੁਗਲ ਰਾਜ ਸਥਾਪਿਤ ਕਰਨ ਵਿਚ ਹਿੰਦੂਆਂ ਦੇ ਯੋਗਦਾਨ ਵਜੋਂ ਕਿਤਾਬ ਦੇ ਰੂਪ ਵਿਚ ਲਿਖਿਆ ਜਾ ਸਕਦਾ ਹੈ ? ਨਹੀਂ । ਇਸ ਤਰਾਂ ਦੀ ਕਿਤਾਬ ਕੋਈ ਨਹੀਂ ਲਿਖੇਗਾ।

ਰਾਹੀ ਸਾਹਿਬ ਦੀ ਇਸ ਕਿਤਾਬ ਦੇ ਪੰਜ ਭਾਗ ਹਨ, ਜਿਨ੍ਹਾਂ ਵਿਚ ਭਗਤ, ਭੱਟ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ, ਸ਼ਹੀਦ ਅਤੇ ਸੇਵਕ, ਅਤੇ ਬ੍ਰਮਣਾ ਦੇ ਘਰ ਪੈਦਾ ਹੋਈਆਂ ਸਿੱਖ ਬੀਬੀਆਂ। ਸਮੇਂ ਦੀ ਘਾਟ ਮੈਂ ਹਰ ਭਾਗ ਵਿਚੋਂ ਇਕ ਮਸਾਲ ਦੇ ਕੇ ਸਿੱਧ ਕਰਾਂਗਾ ਕਿ ਇਨ੍ਹਾਂ ਦਾ ਕਿਸੇ ਵੀ ਤਰਾਂ ਹਿੰਦੂਆਂ ਨਾਲ ਸਬੰਧ ਨਹੀਂ ਸੀ।

1 . ਸਭ ਤੋਂ ਪਹਿਲਾਂ ਮੈਂ ਬਾਣੀਕਾਰ ਭਗਤਾਂ ਵਿਚੋਂ ਰਾਮਾਨੰਦ ਜੀ ਦਾ ਜ਼ਿਕਰ ਕਰਾਂਗਾ। ਸਫਾ 30 ਉੱਤੇ ਇਸ ਦਾ ਲੇਖਕ ਨੇ ਗੁਰੂ ਗਰੰਥ ਸਾਹਿਬ ਵਿਚ ਦਰਜ ਇਨ੍ਹਾਂ ਦੇ ਸ਼ਬਦ **'ਕਤ ਜਾਈਐ ਰੇ ਘਰ ਲਾਗੋ ਰੰਗ।'** ਦਾ ਹਵਾਲਾ ਵੀ ਦਿੱਤਾ ਹੈ। ਜਿਸ ਵਿਚ ਭਗਤ ਜੀ ਹਿੰਦੂ ਧਰਮ ਦੀਆਂ ਪ੍ਰਮੁੱਖ ਰੀਤਾਂ ਦਾ ਖੰਡਨ ਕਰਦੇ ਹਨ, ਜਿਹੜੀਆਂ ਰੀਤਾਂ ਹਿੰਦੂ ਧਰਮ ਵਿਚ ਧਰਮ ਦਾ ਅੰਗ ਹਨ ਭਗਤ ਰਾਮਾਨੰਦ ਜੀ ਨੇ ਉਨ੍ਹਾਂ ਨੂੰ ਨਿਕਾਰਿਆ ਹੈ। ਕੀ ਇਸ ਤਰਾਂ ਦਾ ਭਗਤ ਹਿੰਦੂ ਹੋ ਸਕਦਾ ਹੈ ? ਫਿਰ ਵੀ ਆਪਾਂ ਉਸ ਨੂੰ ਹਿੰਦੂ ਕਿਵੇਂ ਕਹਿ ਸਕਦੇ ਹਾਂ।

2. ਭੱਟਾਂ ਬਾਣੀਕਾਰਾਂ ਵਿਚੋਂ ਮੈਂ ਕੀਰਤ ਭੱਟ ਵੱਲ ਤੁਹਾਡਾ ਧਿਆਨ ਦਿਵਾਉਂਦਾ ਹਾਂ। ਸਫਾ 52 ਤੇ ਲੇਖਕ ਨੇ ਲਿਖਿਆ ਹੈ ਕਿ ਕੀਰਤ ਜੀ ਗੁਰੂ ਹਰਗੋਬਿੰਦ ਜੀ ਦੀ ਫ਼ੌਜ ਵਿਚ ਲੜਦੇ ਸ਼ਹੀਦ ਹੋ ਗਏ ਸਨ। ਇਨ੍ਹਾਂ ਦਾ ਇਕ ਪੋਤਰਾ ਨਰਬਦ ਅੰਮ੍ਰਿਤ ਛਕਕੇ ਸਿੰਘ ਸਜ ਗਿਆ ਸੀ ਉਸ ਦਾ ਨਾਮ ਨਿਰਬੁੱਧ ਸਿੰਘ ਰੱਖਿਆ ਗਿਆ ਸੀ। ਆਪਾਂ ਅਜੇ ਵੀ ਉਨ੍ਹਾਂ ਨੂੰ ਬ੍ਰਹਮਣ ਸਮਾਜ ਵਿਚ ਹੀ ਗਿਣੀ ਜਾਈਏ ਇਹ ਵੀ ਨਿਆਂ ਨਹੀਂ ਹੈ।

3. ਦਰਬਾਰੀ ਕਵੀਆਂ ਵਿਚੋਂ ਆਪਾਂ ਭਾਈ ਚੌਪਾ ਸਿੰਘ ਬਾਰੇ ਵਿਚਾਰ ਕਰਦੇ ਹਾਂ। ਇਸ ਦਾ ਜ਼ਿਕਰ ਸਫਾ 118 ਤੇ ਹੈ। ਜਦੋਂ ਇਹ ਨਿੱਕਾ ਹੀ ਸੀ ਤਾਂ ਇਸ ਦੇ ਮਾਪੇ ਇਸ ਨੂੰ 7ਵੇਂ ਗੁਰੂ ਜੀ ਕੋਲ ਛੱਡ ਗਏ ਸਨ। ਇਸ ਨੇ ਚਾਰ ਗੁਰੂ ਸਾਹਿਬਾਂ ਦੇ ਦਰਸ਼ਨ ਕੀਤੇ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਗੋਦੀ ਚੁੱਕਕੇ ਖਿਡਾਇਆ ਸੀ। ਕਹਿੰਦੇ ਹਨ ਕਿ ਇਸ ਨੇ ਇਕ ਰਹਿਤਨਾਮਾ ਵੀ ਲਿਖਿਆ ਹੈ ਜਿਸ ਭਾਈ ਚੌਪੇ ਵਾਲਾ ਰਹਿਤਨਾਮਾ ਆਖਿਆ ਜਾਂਦਾ ਹੈ। ਇਸ ਨੂੰ ਸਿੱਖ ਰਹਿਤ ਮਰਯਾਦਾ ਦਾ ਮੂਲ ਸਰੋਤ ਆਖਿਆ ਜਾਂਦਾ ਹੈ । ਮੈਂ ਇਸ ਵਿਚੋਂ ਤੁਹਾਡਾ ਤਿੰਨ ਨਿਯਮ ਪੜ੍ਹਕੇ ਸੁਣਾਉਂਦਾ ਹਾਂ ਜਿਸ ਤੋਂ ਪਤਾ ਲੱਗੇਗਾ ਕਿ ਕੀ ਚੌਪਾ ਸਿੰਘ ਬ੍ਰਹਮਣ ਸਨ ?

**(ੳ) ਖ਼ਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ।**
**(ਅ) ਨਾਤਾ ਗੁਰੂ ਕੇ ਸਿੱਖ ਨਾਲ ਕਰੇ।**
**(ੲ) ਗੁਰੂ ਕਾ ਸਿੱਖ ਰਸੋਈਆ ਸਿੱਖ ਰੱਖੇ। (ਰਹਿਤਨਾਮਾ ਭਾਈ ਚੌਪਾ ਸਿੰਘ)**

4. ਚੌਥਾ ਭਾਗ ਸਿੱਖ ਸ਼ਹੀਦਾਂ ਦਾ ਹੈ ਜਿਸ ਵਿਚ ਲੇਖਕ ਨੇ ਭਾਈ ਮਤੀ ਦਾਸ, ਭਾਈ ਸਤੀ ਦਾਸ ਜੀ ਨੂੰ ਵੀ ਬ੍ਰਾਹਮਣ ਭਾਈਚਾਰੇ ਵਿਚੋਂ ਹੀ ਗਿਣਿਆ ਹੈ। ਇਨ੍ਹਾਂ ਵਿਚੋਂ ਹੀ ਕਿਤਾਬ ਦੇ ਸਫਾ 203 ਤੇ ਸਿੱਖ ਸ਼ਹੀਦ ਭਾਈ ਕਿਰਪਾ ਸਿੰਘ ਦਾ ਜ਼ਿਕਰ ਹੈ ਜਿਸ ਨੇ ਆਪਣੇ ਦੋ ਸਕੇ ਭਰਾਵਾਂ ਸਮੇਤ 1699 ਵਿਚ ਗੁਰੂ ਗੋਬਿੰਦ ਸਿੰਘ ਦੇ ਹੱਥੋਂ ਅੰਮ੍ਰਿਤਪਾਨ ਕੀਤਾ ਸੀ। ਅੰਮ੍ਰਿਤ ਪਾਨ ਕਰਕੇ ਵੀ ਉਹ ਬ੍ਰਾਹਮਣ ਹੀ ਕਿਵੇਂ ਰਹਿ ਗਏ ਇਹ ਗੱਲ ਵੀ ਸਮਝੋ ਬਾਹਰ ਹੈ।

5. ਭਾਗ ਆ ਜਾਂਦਾ ਹੈ ਬੀਬੀਆਂ ਦਾ ਜਿਸ ਨੂੰ ਲੇਖਕ ਨੇ ਬ੍ਰਾਹਮਣ ਬੀਬੀਆਂ ਦਾ ਯੋਗਦਾਨ ਆਖਿਆ ਹੈ। ਕਿਤਾਬ ਦੇ ਪੰਨਾ ਨੰਬਰ 224 ਤੇ ਲੇਖਕ ਨੇ ਬੀਬੀ ਸ਼ਰਨ ਕੌਰ ਦਾ ਜ਼ਿਕਰ ਕੀਤਾ ਹੈ। ਇਸ ਦਾ ਨਾਮ ਸ਼ਰਣ ਦੇਵੀ ਸੀ। ਜਿਸ ਦਿਨ ਇਹ ਬੀਬੀ ਦਾ ਵਿਆਹ ਸੀ ਉਸ ਦਿਨ ਇਸ ਦੀ ਡੋਲੀ 100 ਦੇ ਕਰੀਬ ਬਰਾਤੀਆਂ ਅਤੇ ਰਿਸ਼ਤੇਦਾਰਾਂ ਦੀ ਮੌਜੂਦਗੀ ਵਿਚ ਗੜ੍ਹੀ ਦੇ ਚੌਧਰੀ ਅੱਲਾ ਦਿੱਤਾ ਨੇ ਲੁੱਟ ਲਈ ਸੀ। ਇਸ ਬੀਬੀ ਦੇ ਰਿਸ਼ਤੇਦਾਰ ਅਤੇ ਪਰਿਵਾਰ ਵਾਲੇ 40 ਕਿਲੋਮੀਟਰ ਦੂਰ ਜਮਰੌਦ ਦੇ ਕਿਲੇ ਵਿਚ ਹਰੀ ਸਿੰਘ ਨਲੂਆ ਕੋਲ ਜਾ ਫ਼ਰਿਆਦੀ ਹੋਏ। ਹਰੀ ਸਿੰਘ ਨਲੂਆ ਨੇ ਜਥੇਦਾਰ ਪਹਾੜਾ ਸਿੰਘ ਦੀ ਕਮਾਣ ਵਿਚ ਸਿੱਖਾਂ ਦਾ ਜਥਾ ਭੇਜਿਆ ਜਿਸ ਨੇ ਲੜਾਈ ਕਰਕੇ ਬੀਬੀ ਨੂੰ ਛੁਡਵਾ ਲਿਆਂਦਾ। ਬੀਬੀ ਸ਼ਰਨ ਕੌਰ ਆਪਣੇ ਪਤੀ ਸਮੇਤ ਅੰਮ੍ਰਿਤ ਛਕ ਕੇ ਸਿੰਘਣੀ ਸਜ ਗਈ ਅਤੇ ਕੌਮ ਲਈ ਅਨੇਕਾਂ ਕਾਰਜ ਕੀਤੇ। ਹੁਣ ਦੱਸੋ ਇਸ ਵਿਚ ਬ੍ਰਹਮਣ ਸਮਾਜ ਦਾ ਯੋਗਦਾਨ ਕਿਵੇਂ ਹੈ ?

*ਇਸ ਪਾਠ ਵਿਚ ਰਾਹੀ ਜੀ ਇਕ ਹੋਰ ਭੁੱਲ ਕਰ ਗਏ। ਉਨ੍ਹਾਂ ਨੇ ਲਿਖਿਆ ਹੈ ਕਿ ਬੀਬੀ ਸ਼ਰਣ ਕੌਰ ਦੀ ਕਹਾਣੀ ਤੇ ਗਿਆਨੀ ਸੋਹਣ ਸਿੰਘ ਸੀਤਲ ਨੇ ਨਾਵਲ ਸੂਹੀਆ ਲਿਖਿਆ ਹੈ ਜਦ ਕਿ ਸਹੀਆ ਨਾਵਲ ਗਿਆਨੀ ਭਜਨ ਸਿੰਘ ਦਾ ਲਿਖਿਆ ਹੋਇਆ ਹੈ। ਚਲੋ ਇਹ ਖ਼ਾਸ ਗੱਲ ਨਹੀਂ ਅਜਿਹਾ ਭੁਲੇਖਾ ਲੱਗ ਸਕਦਾ ਹੈ।*

ਬੀਬੀ ਸ਼ਰਨ ਕੌਰ ਵਰਗੀ ਇਕ ਕਹਾਣੀ ਇਤਿਹਾਸ ਵਾਰਤਾ ਬੀਬੀ ਸ਼ਮਸ਼ੇਰ ਕੌਰ ਦੀ ਦਾ ਜ਼ਿਕਰ ਵੀ ਲੇਖਕ ਨੇ ਕੀਤਾ ਹੈ ਜਿਸ ਨੂੰ ਉਸ ਦੀ ਭੈਣ ਸਮੇਤ ਮੁਸਲਮਾਨ ਪਠਾਣ ਅਲੀਬੇਗ ਚੁੱਕਕੇ ਲੈ ਗਿਆ ਸੀ ਉਨ੍ਹਾਂ ਨੂੰ ਰਾਮਗੜ੍ਹੀਆ ਮਿਸਲ ਦੇ ਸਰਦਾਰ ਜੱਸਾ ਸਿੰਘ ਨੇ ਛੁਡਵਾਇਆ ਸੀ। ਇਹ ਦੋਵੇਂ ਭੈਣਾਂ ਸ਼ਾਮੋ ਅਤੇ ਰਾਮੋ ਬ੍ਰਹਮਣ

ਦੀਆਂ ਧੀਆਂ ਸਨ। ਜਦੋਂ ਇਨ੍ਹਾਂ ਦੇ ਭਾਈਚਾਰੇ ਨੇ ਕੁੜੀਆਂ ਨੂੰ ਮੁੜ ਅਪਨਾਉਣ ਤੋਂ ਨਾਹ ਕਰ ਦਿੱਤੀ ਤਾਂ ਇਨ੍ਹਾਂ ਦਾ ਬਾਪ ਖ਼ੁਦ ਇਨ੍ਹਾਂ ਨੂੰ ਜੱਸਾ ਸਿੰਘ ਰਾਮਗੜ੍ਹੀਆ ਕੋਲ ਛੱਡ ਕੇ ਗਿਆ। ਇਨ੍ਹਾਂ ਬੀਬੀਆਂ ਦਾ ਨਾਮ ਅੰਮ੍ਰਿਤ ਛਕਣ ਤੋਂ ਬਾਅਦ ਸ਼ਮਸ਼ੇਰ ਕੌਰ ਅਤੇ ਰਾਮ ਕੌਰ ਰੱਖਿਆ ਗਿਆ। ਇਨ੍ਹਾਂ ਬੀਬੀਆਂ ਨੇ ਸਿੱਖ ਕੌਮ ਵਿਚ ਰਹਿਕੇ ਸੇਵਾ ਕੀਤੀ ਸੀ। ਜਦਕਿ ਇਨ੍ਹਾਂ ਦਾ ਭਾਈਚਾਰਾ ਤਾਂ ਕਹਿੰਦਾ ਸੀ ਕਿ ਇਨ੍ਹਾਂ ਨੂੰ ਮੁੜ ਅਲੀਬੇਗ ਕੋਲ ਹੀ ਛੱਡ ਆਓ। ਹੁਣ ਇਸ ਵਿਚ ਬ੍ਰਹਮਣ ਸਮਾਜ ਦਾ ਕੀ ਯੋਗਦਾਨ ਹੋਇਆ ?

----------------------

**ਮੇਰੇ ਵਿਚਾਰਾਂ ਦਾ ਨਿਚੋੜ ਕੀ ਹੈ ?-**

ਕਿਤਾਬ ਦੇ ਲੇਖਕ ਰਾਹੀ ਸਾਹਿਬ ਵੀ ਕਿਤਾਬ ਦੀ ਭੂਮਿਕਾ ਵਿਚ ਸਫਾ 9 ਤੇ ਮੰਨਦੇ ਹਨ ਕਿ ***ਜਾਤ ਪਾਤ ਸਾਡੇ ਅੰਦਰ ਹੰਕਾਰ ਭਰ ਦਿੰਦੀ ਹੈ।*** ਫਿਰ ਵੀ ਕਿਤਾਬ ਜਾਤ-ਪਤਾ ਦੇ ਸਿਰਲੇਖ ਹੇਠ ਹੀ ਲਿਖੀ ਹੈ। ਇਸੇ ਤਰਾਂ ਸਫਾ 11 ਉੱਤੇ ਤਾਂ ਲੇਖਕ ਨੇ ਆਪ ਹੀ ਗੱਲ ਮੁਕਾ ਦਿੱਤੀ ਜਦੋਂ ਉਹ ***ਭੱਟ ਬਾਣੀਕਾਰਾਂ ਬਾਰੇ ਕਹਿੰਦੇ ਹਨ ਕਿ ਉਨ੍ਹਾਂ ਨੇ ਗੁਰਮਤਿ ਦੇ ਧਾਰਨੀ ਹੋ ਕੇ ਗੁਰੂ ਗਰੰਥ ਸਾਹਿਬ ਵਿਚ ਆਪਣਾ ਯੋਗਦਾਨ ਪਾਇਆ।*** ਗੁਰਮਤਿ ਦੇ ਧਾਰਨੀ ਹੋਣ ਤੋਂ ਭਾਵ ਹੈ ਕਿ ਉਨ੍ਹਾਂ ਨੇ ਮੰਨੂ ਵਾਲੀ ਵਰਨ-ਵੰਡ ਦਾ ਤਿਆਗ ਕਰ ਦਿੱਤਾ ਸੀ ਪਰ ਫਿਰ ਵੀ ਲੇਖਕ ਸਾਬ੍ਹ ਉਨ੍ਹਾਂ ਨੂੰ ਬਾਹਮਣਾਂ ਵਿਚ ਹੀ ਗਿਣਦੇ ਹਨ।

ਹਿੰਦੂ ਦਰਸ਼ਨ ਅਨੁਸਾਰ ਬ੍ਰਾਹਮਣ ਦੀ ਡੈਫੀਨੇਸ਼ਨ ਕੀ ਹੈ ਇਸ ਨੂੰ 'ਮੰਨੂੰ ਸਿਮ੍ਰਿਤੀ' ਪੜ੍ਹਕੇ ਵਾਚਿਆ ਜਾ ਸਕਦਾ ਹੈ। ਮੰਨੂੰ ਰਿਸ਼ੀ ਨੇ ਸਾਰੀ ਮਨੁੱਖਤਾ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਹੈ ਉਸ ਅਨੁਸਾਰ ਬ੍ਰਾਹਮਣ ਸਭ ਵਰਨਾਂ ਨਾਲੋਂ ਉੱਚਾ ਅਤੇ ਪਵਿੱਤਰ ਵਰਨ ਹੈ। ਇਥੇ ਆ ਕੇ ਗੁਰਮਤਿ ਅਤੇ ਹਿੰਦੂਤਵ ਵਿਚ ਵਿਚਾਰਧਾਰਕ ਵਿਰੋਧ ਪੈਦਾ ਹੋ ਜਾਂਦਾ ਹੈ। ਹੁਣ ਸਾਡੇ ਕੋਲ ਇਕ ਰਾਹ ਬਚਦਾ ਹੈ ਕਿ ਅਸੀਂ ਕਿਹੜਾ ਰਾਹ ਚੁਣਨਾ ਹੈ; ਮੰਨੂੰ ਵਾਲਾ ਕਿ ਗੁਰਮਤ ਵਾਲਾ! ਕਿਉਂਕਿ ਕਿਤਾਬ ਸਿੱਖ ਧਰਮ ਬਾਰੇ ਹੈ ਇਸ ਲਈ ਅਸੀਂ ਬ੍ਰਾਹਮਣ ਦੀ ਡੈਫੀਨੇਸ਼ਨ ਦੇਖਦੇ ਹਾਂ।

ਗੁਰੂ ਨਾਨਕ ਸਾਹਿਬ ਨੇ ਮਾਝ ਦੀ ਵਾਰ ਵਿਚ ਇਕੋ ਤੁਕ ਵਿਚ ਗੱਲ ਮੁਕਾ ਦਿੱਤੀ ਹੈ।

**ਜਾਤੀ ਦੈ ਕਿਆ ਹਥਿ, ਸਚੁ ਪਰਖੀਐ।। (ਮਾਝ ਵਾਰ ਕੀ: ਮ ਪਹਿਲਾ)**

ਅਰਥਾਤ, ਮਨੁੱਖ ਦੀ ਪਰਖ ਉਸ ਦੇ ਗੁਣਾਂ ਤੋਂ ਹੋਣੀ ਚਾਹੀਦੀ ਹੈ, ਉਸ ਦੀ ਜਾਤ ਤੋਂ ਨਹੀਂ।

ਇਸੇ ਤਰਾਂ ਇਕ ਹੋਰ ਮਸਾਲ ਗੁਰਬਾਣੀ ਵਿਚੋਂ ਲੈਂਦੇ ਹਾਂ।

**ਜਾਤਿ ਜਨਮੁ ਨਾ ਪੂਛੀਐ ਸਚ ਘਰੁ ਲੇਹੁ ਬਤਾਇ।।**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ।। (ਪੰ 1330)**

ਭਾਵ ਇਹ ਕਿ ਜਾਤ-ਪਾਤ ਉਸ ਦੇ ਕੀਤੇ ਜਾ ਰਹੇ ਕੰਮਾਂ ਕਰਕੇ ਹੈ ਨਾ ਕਿ ਉਸ ਦਾ ਜਨਮ ਕਿਸ ਜਾਤ ਵਿਚ ਹੋਇਆ ਹੈ।

ਹੋਰ ਮਸਾਲ ਲੈ ਲਓ: ਗੁਰੂ ਅਮਰਦਾਸ ਜੀ ਕਹਿੰਦੇ ਹਨ ਜੋ ਬ੍ਰਹਮ ਨੂੰ ਜਾਣਦਾ ਹੈ ਉਹ ਹੀ ਬ੍ਰਹਮਣ ਹੈ। ਜਾਤ ਕਰਕੇ ਕੋਈ ਬ੍ਰਹਮਣ ਨਹੀਂ।

**ਜਾਤਿ ਕਾ ਗਰਬੁ ਨ ਕਰੀਅਹੁ ਕੋਈ ।।**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ।। ਰਾਗੁ ਭੈਰਉ ਮਹਲਾ ੩ (ਪੰਨਾ 1127)**

ਇਹ ਕਿਤਾਬ ਬਹੁਤ ਮੁੱਲਵਾਨ ਬਣ ਸਕਦੀ ਸੀ ਜੇ ਇਸ ਨੂੰ ਜਾਤ ਦੇ ਸੰਗਲ਼ਾਂ ਵਿਚ ਨਾ ਬੰਨ੍ਹਿਆ ਜਾਂਦਾ। ਕਿਉਂਕਿ ਇਸ ਵਿਚ ਅਨੇਕਾਂ ਮਹਾਪੁਰਖਾਂ , ਸਿੱਖ ਸ਼ਹੀਦਾਂ , ਗੁਰਸਿੱਖਾਂ ਅਤੇ ਭਗਤਾਂ ਦਾ ਜੀਵਨ ਹੈ। ਇਸ ਕਿਤਾਬ ਤੇ ਲੇਖਕ ਨੇ ਬਹੁਤ ਮਿਹਨਤ ਕੀਤੀ ਹੈ, ਪੜ੍ਹਨ ਸਮੇਂ ਕੀਤੀ ਮਿਹਨਤ ਦਾ ਪਤਾ ਵੀ ਲਗਦਾ ਹੈ, ਪਰ ਇਸ ਨੂੰ ਬ੍ਰਾਹਮਣ ਜਾਤ ਨਾਲ ਜੋੜ ਦੇਣਾ ਗਲਤ ਹੈ। ਮੈਂ ਲੇਖਕ ਦੇ ਇਸ ਵਿਚਾਰ ਨਾਲ ਵੀ ਸਹਿਮਤ ਹਾਂ ਕਿ ਕਿਸੇ ਇਕ ਵਿਅਕਤੀ ਦੇ ਗੁਨਾਹ ਕਰਕੇ ਪੂਰੀ ਕੌਮ ਨੂੰ ਗੁਨਾਹਗਾਰ ਨਹੀਂ ਠਹਿਰਾਇਆ ਜਾ ਸਕਦਾ। ਸੋ ਸਭ ਦਾ ਧੰਨਵਾਦ

ਵਾਹਿਗੁਰੂ ਜੀ ਕਾ ਖ਼ਾਲਸਾ।।
ਵਾਹਿਗੁਰੂ ਜੀ ਕੀ ਫਤਿਹ।।

**ਗੁਰਸੇਵਕ ਸਿੰਘ ਧੌਲਾ**
**14 ਅਪਰੈਲ 2024**